੧ੴ

ਸ੍ਰੀ ਸਤਿਗੁਰੂ ਰਾਮਸਿੰਘ ਜੀ ਸਹਾਇ

# NAMDHARI SIKHS A BRIEF ACCOUNT

## (As Narrated by Giani Gian Singh)

ਨਾਮਧਾਰੀ ਸਿੱਖ — ਸੰਖੇਪ ਵਿਵਰਨ


ਗਿਆਨੀ ਗਿਆਨ ਸਿੰਘਜੀ ਦੇ
੨੯ ਕਬਿਤ
ਅੰਗਰੇਜ਼ੀ ਰੂਪਾਂਤਰ :
ਡਾ. ਹਰਿਭਜਨ ਸਿੰਘ

English Version :
DR HARBHAJAN SINGH

ਪ੍ਰਸਿਧ ਸਿੱਖ ਇਤਿਹਾਸਕਾਰ

Renowned Sikh Historian



ਗਿਆਨੀ ਗਿਆਨ ਸਿੰਘ ਜੀ

Giani Gian Singh ji

# Namdhari Sikhs : A Brief Account

(As Narrated by Giani Gian Singh)

# ਨਾਮਧਾਰੀ ਸਿੱਖ : ਸੰਖੇਪ ਵਿਵਰਨ

## ੨੯ ਕਬਿੱਤ

ਗਿਆਨੀ ਗਿਆਨ ਸਿੰਘ ਜੀ

ਅੰਗਰੇਜ਼ੀ ਰੂਪਾਂਤਰ

ਡਾ: ਹਰਿਭਜਨ ਸਿੰਘ

੧੯੮੮
ਪਹਿਲੀ ਵਾਰ : ੨੦੦੦
ਪ੍ਰਕਾਸ਼ਕ :
ਹਰਬੰਸ ਸਿੰਘ,
ਮੈਨੇਜਰ 'ਸਤਿਜੁਗ'
ਸ੍ਰੀ ਜੀਵਨ ਨਗਰ
ਜ਼ਿਲਾ ਸਿਰਸਾ (ਹਰਿਆਣਾ)
ਛਾਪਕ :
ਨਵਯੁਗ ਪ੍ਰੈਸ
ਪਲਈਅਰ ਗਾਰਡਨ ਮਾਰਕਿਟ
ਚਾਂਦਨੀ ਚੌਕ, ਦਿੱਲੀ
ਮੁੱਲ : ੧੫ ਰੁਪਏ

1988
First Edition : 2000
Published by
Harbans Singh
Manager 'SATJUG'
Sri Jiwan Nagar
Distt. Sirsa (Haryana)

Printed at
Navyug Press
Pleasure Garden Market
Chandni Chowk, DELHI-6
Price : Rs. 15/-

# ਸਮਰਪਣ

ਉਹਨਾਂ ਸਿਦਕੀ ਧਰਮ ਰਖਿਅਕ ਸ਼ਹੀਦਾਂ ਨੂੰ,
ਜਿਨ੍ਹਾਂ ਅਦੁਤੀ ਬਲੀਦਾਨ ਦੇ ਕੇ
ਧਰਮ ਅਤੇ ਦੇਸ ਪ੍ਰੇਮ ਲਈ
ਸਾਡਾ ਪਥ ਪ੍ਰਦਰਸ਼ਨ ਕੀਤਾ।

Dedicated to the
Memory of The Martyrs
The Protectors of Faith
and
The Lovers of Motherland.

ਸ੍ਰੀ ਸਤਿਗੁਰੂ ਰਾਮਸਿੰਘ ਜੀ ਸੂਬਿਆਂ ਅਤੇ ਮਲੇਰ ਕੋਟਲੇ ਵਾਲੇ ਸ਼ਹੀਦ ਸਿੰਘਾਂ ਸਮੇਤ



Satguru Ram Singh along with him principal Subas on horse backs and Martyrs (on foot) of Maler Kotla

Painting by Contemporary Artist Wazir Ali of Ludhiana.

**Ram Singh has no pretention to be the saintly Fakir. He visits you attended by half a dozen horsemen, he is followed by scores of men on foot; he comes into your room surrounded by a Court like a prince. He and his people are dressed in exquisitely fine white clothes.** **(J.W. Macnabb. Commissioner Ambala. 4-11-1871.)**

੧ ਓ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

## ਭੂਮਿਕਾ

ਅੱਜ ਦੇ ਸਾਡੇ ਜੀਵਨ ਦਾ ਇਤਿਹਾਸ ਕੈਸਾ ਬਣੇਗਾ ? ਆਉਣ ਵਾਲੀ ਪੀੜ੍ਹੀ ਇਸ ਨੂੰ ਪੜ੍ਹ ਕੇ ਕੈਸਾ ਪ੍ਰਭਾਵ ਲਏਗੀ ? ਇਸ ਸੰਬੰਧ ਵਿਚ ਕੁਛ ਆਖਿਆ ਨਹੀਂ ਜਾ ਸਕਦਾ। ਕ੍ਰੀਬ ਇਕ ਸਦੀ ਪਹਿਲਾਂ ਜਿਨ੍ਹਾਂ ਨੇ ਸਿੱਖ ਇਤਿਹਾਸ ਨੂੰ ਸ੍ਵਰਨ ਯੁਗ (ਸਤਿਜੁਗ) ਦੇ ਰੂਪ ਵਿਚ ਸਾਕਾਰ ਕਰਕੇ ਵਿਖਾ ਦਿਤਾ ਸਾਨੂੰ ਨਿਸਚਾ ਕਰਨਾ ਚਾਹੀਦਾ ਹੈ ਕਿ ਅਸੀਂ ਉਹਨਾਂ ਦੇ ਰਿਣੀ ਹਾਂ। ਉਹਨਾਂ ਦੇ ਬਣਾਏ ਹੋਏ ਓਸ ਸੁਨਹਿਰੀ ਇਤਿਹਾਸ ਦੇ ਕਾਰਣ ਅਸੀਂ ਅੱਜ ਸਤਿਕਾਰ ਦੇ ਪਾਤ੍ਰ ਬਣੇ ਹੋਏ ਹਾਂ।

ਇਤਿਹਾਸ ਇਕ ਐਸੀ ਵਸਤੂ ਹੈ ਜਿਸ ਨੂੰ ਪੜ੍ਹ ਕੇ ਆਪਣੇ ਧਰਮਆਚਾਰਯ, ਜਾਂ ਪਿਤਾ ਪਿਤਾਮਹ ਬਾਰੇ ਅਦਭੁਤ ਗਿਆਨ ਮਿਲਦਾ ਹੈ ਅਤੇ ਪਾਠਕ ਨੂੰ ਆਪਣੀਆਂ ਪ੍ਰੰਪਰਾਵਾਂ ਨੂੰ ਅਗੇ ਲੈ ਕੇ ਚਲਣ ਦੀ ਪ੍ਰੇਰਣਾ ਮਿਲਦੀ ਹੈ। ਨਾਮਧਾਰੀ ਇਤਿਹਾਸ, ਕੋਈ ਵਿਸਤ੍ਰਿਤ ਅਤੇ ਕੋਈ ਸੰਖੇਪ ਲਿਖੇ ਗਏ ਹਨ, ਪਰ ਗਿਆਨੀ ਗਿਆਨ ਸਿੰਘ ਜੀ ਦੇ ਇਹ ੨੯ ਕਬਿੱਤ ਨਾਮਧਾਰੀ ਇਤਿਹਾਸ ਦੇ ਅਤਿ ਸੰਖੇਪ ਵਰਣਨ ਦੀ

ਅਦੁੱਤੀ ਤਸਵੀਰ ਹਨ। ਨਾਮਧਾਰੀ ਪੰਥ ਦੇ ਸਿਰਜਨਹਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮਕਾਲੀ ਹੋਣ ਕਰਕੇ ਗਿਆਨੀ ਜੀ ਦੇ ਇਹਨਾਂ ਕਬਿਤਾਂ ਦੀ ਹੋਰ ਲੇਖਕਾਂ ਨਾਲੋਂ ਇਤਿਹਾਸਕ ਵਿਸ਼ੇਸ਼ਤਾ ਦਾ ਸਥਾਨ ਸਰਵ ਪ੍ਰਥਮ ਹੈ।

ਆਰੰਭਿਕ ਕਬਿੱਤ ਦੀ ਪਹਿਲੀ ਪੰਕਤੀ ਵਿਚ ਨਾਮਧਾਰੀ ਸਿੰਘਾਂ ਦੀ ਪ੍ਰਸਿੱਧੀ ਬਾਰੇ ਗਿਆਨੀ ਜੀ ਲਿਖਦੇ ਹਨ :—

ਤੀਸਕ ਬਰਸ ਤੈਂ ਜੋ ਬਿਦਿਤੇ ਮਹਾਨ ਹੈਂ।

ਪੰਥ ਪ੍ਰਕਾਸ਼ ਦੀ ਰਚਨਾ ਸੰਮਤ ੧੯੪੬ ਬਿਕ੍ਰਮੀ ਨੂੰ ਹੋਈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਦਸਮੇਸ਼ ਜੀ ਦੀ ਰੀਤੀ ਅਨੁਸਾਰ ਸੰਮਤ ੧੯੧੪ ਬਿ: ਦੀ ਵੈਸਾਖੀ ਤੇ ਪੰਜਾਂ ਸਿਘਾਂ ਨੂੰ ਅੰਮ੍ਰਿਤ ਛਕਾ ਕੇ, ਪੂਰਨ ਮਰਯਾਦਾ ਦੇ ਧਾਰਨੀ ਬਣਾਉਣਾ ਅਤੇ ਨਾਮਧਾਰੀ ਪੰਥ ਦਾ ਆਰੰਭ ਕਰਨਾ ਸਾਲ ੧੯੧੪ ਤੋਂ ਲੈਕੇ ੧੯੪੬ ਤਕ ੩੨ ਸਾਲ ਬਣਦੇ ਹਨ। ਸੋ "ਤੀਸਕ ਬਰਸ" ਗਿਆਨੀ ਜੀ ਠੀਕ ਹੀ ਲਿਖਦੇ ਹਨ।

ਇਹਨਾਂ ਕਬਿਤਾਂ ਵਿਚ ਕਰੀਬ ਪਉਣੀ ਸਦੀ ਦਾ ਇਤਿਹਾਸ ਐਸਾ ਸੁੰਦਰ ਗੁੰਥਨ ਕੀਤਾ ਹੈ ਜਿਸ ਨੂੰ ਸਮਝ ਕੇ ਪੜ੍ਹਨ ਨਾਲ ਲੇਖਕ ਦੀ ਵਿਦਵਤਾ ਅਤੇ ਨਾਮਧਾਰੀ ਪੰਥ ਦੀਆਂ ਸਿਫ਼ਤਾਂ ਦਾ ਰੋਚਕ ਅਨੁਭਵ ਪ੍ਰਾਪਤ ਹੁੰਦਾ ਹੈ।

ਕਿਤੇ ਕਿਤੇ ਉਪਮੇਯ ਅਤੇ ਉਪਮਾਨ ਦਾ ਵਰਣਨ ਐਸਾ ਸੋਹਣਾ ਕੀਤਾ ਹੈ ਜਿਸ ਤੋਂ ਕੋਈ ਪਾਠਕ ਇਹ ਪ੍ਰਭਾਵ ਲੈ ਸਕਦਾ ਹੈ ਕਿ ਗਿਆਨੀ ਜੀ ਨਾਮਧਾਰੀ ਸਨ। ਪਰ ਗਿਆਨੀ ਜੀ ਨਿਰਮਲੇ ਮਹਾਤਮਾ

ਸਨ ਅਤੇ ਨਾਮਧਾਰੀਆਂ ਦੇ ਮਸਤ ਹੋ ਜਾਣ ਤੇ ਦਸਤਾਰ ਲਹਿ ਜਾਣ ਨਾਲ ਉਹਨਾਂ ਆਪਣੀ ਅਸਹਿਮਤੀ ਪਹਿਲੇ ਕਬਿਤ ਦੇ ਆਖਰੀ ਬੰਦ ਵਿਚ ਲਿਖ 'ਦਿਤੀ ਹੈ।

ਏਕ ਦਸਤਾਰ ਕੇ ਉਤਾਰ ਬਿਨ ਔਰ ਰੀਤ
ਚਾਹੀਯਤ ਜੈਸੀ, ਤੈਸੀ ਤਿਨ ਮੈਂ ਪ੍ਰਧਾਨ ਹੈ।

ਕਬਿੱਤਾਂ ਵਿਚ ਸ਼ਬਦਾਂ ਦੀ ਜੜਤ, ਨਿਰਪਖਤਾ ਅਤੇ ਨਾਇਕ ਦੀ ਉਪਮਾ ਪਾਠਕਾਂ ਲਈ ਆਕਰਸ਼ਕ ਹਨ। ਪ੍ਰਸਾਰਣ ਘਟਨਾਂ ਦੀ ਮਹਾਨਤਾ ਅਨੁਸਾਰ ਹਨ।

ਗਿਆਨੀ ਜੀ ਨਾਮਧਾਰੀ ਪੰਥ ਦੀ ਉਪਮਾ ਸੁਣ ਕੇ ਸ੍ਰੀ ਭੈਣੀ ਸਾਹਿਬ ਗਏ, ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕੀਤੇ, ਉਥ ਰਹਿਕੇ ਕਥਾ ਕਰਦੇ ਰਹੇ ਅਤੇ ਕੰਨ ਵਿਚ ਨਾਮ ਲਿਆ।

ਨੌਵੀਂ ਪਾਤਸ਼ਾਹੀ ਵੇਲੇ ਅੰਮ੍ਰਿਤਸਰ ਦੇ ਪੁਜਾਰੀਆਂ ਨੂੰ ਤੌਖ਼ਲਾ ਹੋ ਗਿਆ ਸੀ ਕਿ ਜੇ ਗੁਰੂ ਤੇਗ ਬਹਾਦਰ ਜੀ ਗੁਰਦਵਾਰੇ ਅੰਦਰ ਦਾਖਲ ਹੋ ਗਏ ਤਦ ਅਸੀਂ ਇਸ ਮਾਨਤਾ ਤੋਂ ਨਿਰਵਾਸਤ ਹੋ ਜਾਵਾਂਗੇ। ਪੁਜਾਰੀਆਂ ਨੇ ਗੁਰੂ ਜੀ ਦਾ ਔਣਾ ਸੁਣ ਕੇ ਗੁਰਦਵਾਰੇ ਦੇ ਦਰਵਾਜ਼ੇ ਨੂੰ ਤਾਲੇ ਮਾਰ ਦਿਤੇ। ਗੁਰੂ ਜੀ ਬਿਨਾ ਦਰਸ਼ਨ ਕੀਤੇ ਹੀ ਵਾਪਸ ਚਲੇ ਗਏ।

ਇਸੇ ਤਰ੍ਹਾਂ, ਸਤਿਗੁਰੂ ਰਾਮ ਸਿੰਘ ਜੀ ਦਾ ਤੇਜ ਪ੍ਰਤਾਪ ਵਧਦਾ ਦੇਖਕੇ ਪੁਜਾਰੀਆਂ ਨੂੰ ਆਪਣੀ ਮਾਨਤਾ ਘਟ ਜਾਣ ਦਾ ਡਰ ਸੀ। ਸੋ ਉਨ੍ਹਾਂ ਨੇ ਨਾਮਧਾਰੀ ਸਿੰਘਾਂ ਵਿਰੁਧ ਸਭ ਗੁਰਦਵਾਰਿਆਂ ਵਿਚ ਲਿਖ ਕੇ ਭੇਜ ਦਿਤਾ ਕਿ ਕੂਕੇ (ਨਾਮਧਾਰੀ) 'ਕਲਾਮ' ਪੜ੍ਹਦੇ ਹਨ ਇਹਨਾਂ ਨੂੰ ਗੁਰਦਵਾਰਿਆਂ ਵਿਚ

ਨਾ ਵਸ਼ਨ ਦਿਤਾ ਜਾਵੇ। ਕਲਾਮ ਪੜ੍ਹਨ ਦਾ ਦੋਸ਼ ਨਾਮਧਾਰੀ ਸਿੰਘਾਂ ਦੇ ਨਾਮ ਲਾਕੇ ਇਨ੍ਹਾਂ ਦੀ ਨਿੰਦਾ ਕਰਨ ਵਿਚ ਭੀ ਕਸਰ ਨਹੀਂ ਰਖੀ। ਗਿਆਨੀ ਜੀ ਖਾਸ ਕਰਕੇ ਇਸ ਸ਼ੰਕਾ ਦਾ ਸਮਾਧਾਨ ਕਰਨ ਲਈ ਸ੍ਰੀ ਭੈਣੀ ਸਾਹਿਬ ਗਏ। ਸ਼ੰਕਾ ਦਾ ਨਿਰਨਾ ਕਰਨ ਵਾਸਤੇ ਨਾਮ ਪੁਛਿਆ। ਨਾਮ ਲੈਣ ਤੋਂ ਸ਼ੰਕਾ ਦੂਰ ਹੋਈ, ਸ੍ਰੀ ਸਤਿਗੁਰੂ ਰਾਮ ਸਿੰਘ ਦੇ ਅਤੇ ਨਾਮਧਾਰੀ ਸਿੰਘਾਂ ਦੇ ਦਰਸ਼ਨ ਕਰਕੇ ਐਸੇ ਪ੍ਰਭਾਵਿਤ ਹੋਏ ਜਿਸ ਤੋਂ ਉਹਨਾਂ ਨੇ ਇਹਨਾਂ ੨੯ ਕਬਿੱਤਾਂ ਦੀ ਰਚਨਾ ਕੀਤੀ, ਜੋ ਨਾਮਧਾਰੀ ਨਿਤਜ ਕਰਮ, ਮਰਯਾਦਾ ਅਤੇ ਇਤਿਹਾਸ ਦੀ ਜਿਉਂਦੀ ਜਾਗਦੀ ਅਦੁਤੀ ਤਸਵੀਰ ਹੈ। ਸ਼ੰਕਾ ਨਵਿਰਤ ਹੋਣ ਤੇ ਕਬਿੱਤ ਨੰਬਰ ੯ ਵਿਚ ਆਪ ਲਿਖਦੇ ਹਨ :—

ਕੋਊ ਜੋ ਕਹਿਤ ਥੇ ਕਲਾਮ ਦੀਨੀ ਸੱਯਦਾਨੀ,
ਸੋਊ ਸਭ ਕੂਰ ਹਮ ਪੇਖ੍ਯੋ ਅਜਮਾਇ ਕੈ।

ਗਿਆਨੀ ਜੀ ਨੇ ਸਤਿਗੁਰੂ ਬਾਲਕ ਸਿੰਘ ਜੀ ਦੇ ਜਨਮ ਨਗਰ ਛੋਈ ਨੂੰ "ਅਮਰਾਵਤੀ" (ਦੇਵਤਿਆਂ ਦੀ ਪੁਰੀ) ਅਤੇ ਬਾਦ ਵਿਚ ਜਾ ਕੇ ਰਹਿਣ ਵਾਲੇ ਸ਼ਹਿਰ ਹਜਰੋ ਸਾਹਿਬ ਨੂੰ ਅਯੁਧਿਆ ਦੀ ਤੁਲਨਾ ਦਿਤੀ ਹੈ। ਦੇਖੋ ਕਬਿੱਤ ਨੰ: ੨ ਦੀ ਦੂਜੀ ਪੰਕਤੀ ਅਤੇ ਨੰ: ੪ ਦੀ ਤੀਜੀ। ਸਤਿਗੁਰੂ ਬਾਲਕ ਸਿੰਘ ਜੀ ਅਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਈਸ਼ਵਰੀ ਅਵਤਾਰ ਲਿਖਣਾ ਗਿਆਨੀ ਜੀ ਦੀ ਕਵਿਤਾ ਦਾ ਸੱਚ ਅਤੇ ਨਿਰਪਖਤਾ ਦਾ ਅਦੁਤੀ ਪ੍ਰਮਾਣ ਹੈ।

ਦਸਮੇਸ਼ ਜੀ ਦਾ ਸ੍ਰੀ ਗੁਰੂ ਬਾਲਕ ਸਿੰਘ ਜੀ ਨੂੰ ਆਪਣੇ ਸਥਾਨ ਤੇ ਸਥਾਪਿਤ ਕਰਨਾਂ, ਸ੍ਰੀ ਗੁਰੂ

ਬਾਲਕ ਸਿੰਘ ਜੀ ਨੇ ਦਸਮ ਪਾਤਸ਼ਾਹ ਜੀ ਦੇ ਭਵਿਖ ਵਾਕ ਅਨੁਸਾਰ ਗੁਰਤਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਦੇਣੀ, ਇਸ ਇਤਿਹਾਸਕ ਸਚਾਈ ਦੇ ਸਰਵ ਪ੍ਰਥਮ ਲੇਖਕ ਹੋਣ ਦਾ ਮਾਣ ਗਿਆਨੀ ਜੀ ਨੂੰ ਹੈ। ਆਪ ਜੀ ਦੀਆਂ ਇਹ ਪੰਕਤੀਆਂ ਪਾਠਕਾਂ ਲਈ ਸਪਸ਼ਟ ਨਿਰਣਜ ਰੂਪ ਹਨ :—

ਐਪੈ ਗੁਰ ਦਸਮ ਦਰਸ ਦੈ ਜੋ ਕਹਯੋ ਤਾਂਹਿ
ਮੇਰੋ ਅਵਤਾਰ ਅੰਸ ਰਾਮ ਸਿੰਘ ਹ੍ਵੈ ਭਰੇ।
ਯਾਂਹਿ ਹੇਤ ਤਾਂਹਿ ਨਾਂਹਿ ਔਰ ਕਾਹਿ ਮਾਹਿ
ਨਿਜ ਸਕਤਿ ਰਖਾਈ ਗੁਰ ਵਾਕ ਦਿਢ ਥੇ ਧਰੇ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਪਾਸ ਜਾਣ ਦੀ ਘਟਨਾਂ ਨੂੰ ਗਿਆਨੀ ਜੀ ਨੇ 'ਕੋਕਿਲ ਬਤਕ ਸੁਤ ਸਮ' ਦਾ ਪ੍ਰਮਾਣ ਦਿਤਾ ਹੈ। ਜਿਸ ਦਾ ਭਾਵ ਹੈ, ਕੋਇਲ ਦੇ ਬਚੇ ਕਾਂ ਦੇ ਆਲ੍ਹਣੇ ਵਿਚ ਪਲਦੇ ਹਨ। ਉਡਾਰੂ ਹੋਣ ਤੇ ਆਵਾਜ਼ ਪਹਿਚਾਨ ਕੇ ਆਪਣੇ ਪਰਿਵਾਰ ਵਿਚ ਆ ਮਿਲਦੇ ਹਨ। ਇਸੇ ਤਰ੍ਹਾਂ ਬਤਕ ਦੇ ਬਚੇ ਮੁਰਗੀਆਂ ਪਾਸ ਪਲਦੇ ਰਹਿੰਦੇ ਹਨ। ਜਵਾਨ ਹੋਣ ਤੇ ਜਦ ਕਦੇ ਪਾਣੀ ਕੰਢੇ ਜਾਂਦੇ ਹਨ, ਬਤਕਾਂ ਤਰਦੀਆਂ ਦੇਖ ਕੇ ਪਾਣੀ ਵਿਚ ਠਿਲ੍ਹ ਜਾਂਦੇ ਹਨ। ਮੁਰਗੀ ਦੇ ਬਚੇ ਉਥੇ ਹੀ ਰਹਿ ਜਾਂਦੇ ਹਨ। ਨਾਲ ਹੋਰ ਸਿੰਘ ਫ਼ੌਜੀ ਭੀ ਸਨ, ਪਰ ਸਤਿਗੁਰੂ ਰਾਮ ਸਿੰਘ ਜੀ ਦਾ ਸਤਿਗੁਰੂ ਬਾਲਕ ਸਿੰਘ ਜੀ ਨੂੰ ਮਿਲਣ ਦਾ ਜੋ ਉਤਸ਼ਾਹ ਸੀ, ਅਤੇ ਜਿਸ ਸਥਾਨ ਦੇ ਆਪ ਅਧਿਕਾਰੀ ਸਨ, ਉਸ ਦਾ ਪ੍ਰਾਪਤ ਹੋਣਾਂ, ਇਸ ਸਾਰੀ ਘਟਨਾਂ ਦਾ ਸਾਰ ਅੰਸ਼ ਉਪ੍ਰੋਕਤ ਪ੍ਰਮਾਣ ਹਨ।

ਕਬਿੱਤ ਨੰ: ੮ ਦੀ ਪਿਛਲੀ ਅੱਧੀ ਪੰਕਤੀ ਵਿਚ ਗਿਆਨੀ ਜੀ ਨੇ ਲਿਖਿਆ ਹੈ :—

ਤਬ ਬਾਲਕ ਮ੍ਰਿਗਾਰੀ ਦੀਓ ਨਾਮ ਮੁਦਥਾਇਕੈ

ਭਾਵੇਂ ਅਸਲ ਭੇਤ ਨੂੰ ਸਾਖਜਾਤ ਨਹੀਂ ਕੀਤਾ। ਪਰ ਇਸ ਪੰਕਤੀ ਦੀ ਪਹਿਲੀ ਅਧੀ ਤੁਕ ਭੇਤ ਨੂੰ ਸਪਸ਼ਟ ਕਰਨ ਵਿਚ ਸ਼ਕ ਨਹੀਂ ਰਹਿਣ ਦਿੰਦੀ ਜੋ ਇਸ ਤਰ੍ਹਾਂ ਹੈ :—

ਪੇਖ ਅਧਿਕਾਰੀ ਈਸ ਅੰਸ਼ ਅਵਤਾਰੀ

ਜੇ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ "ਨਾਮ" ਹੀ ਦੇਣਾਂ ਸੀ, ਤਦ "ਅਧਿਕਾਰੀ" ਅਤੇ "ਈਸ ਅੰਸ਼" ਸ਼ਬਦ ਲਿਖਣ ਦੀ ਏਥੇ ਲੋੜ ਨਹੀਂ ਸੀ। ਕਿਉਂਕਿ ਸਤਿਗੁਰੂ ਬਾਲਕ ਸਿੰਘ ਜੀ ਤੋਂ ਨਾਮ ਤਾਂ ਅਨਗਿਣਤ ਇਸਤਰੀ ਪੁਰਖ ਹੋਰ ਭੀ ਲਈ ਜਾ ਰਹੇ ਸਨ। ਇਸ ਦਾ ਪ੍ਰਮਾਣ ਕਬਿੱਤ ਨੰ: ੫ ਦੀ ਪਹਿਲੀ ਤੁਕ ਵਿਚੋਂ ਮਿਲਦਾ ਹੈ। ਆਪ ਲਿਖਦੇ ਹਨ :—

ਬਾਲਕ ਮ੍ਰਿਗੇਸ਼ ਤੇ ਵਿਸ਼ੇਸ਼ ਉਪਦੇਸ਼ ਨਾਮ
ਯਦੀ ਨਰ ਨਾਰੀ ਲੈ ਅਪਾਰੀ ਭਵ ਤੈ ਤਰੇ

ਸਤਿਗੁਰੂ ਬਾਲਕ ਸਿੰਘ ਜੀ ਨੂੰ ਦਸਮੇਸ਼ ਜੀ ਨੇ ਦਰਸ਼ਨ ਦੇਣ ਵੇਲੇ ਇਹ ਕਹਿਣਾ ਕਿ ਮੈਂ ਰਾਮ ਸਿੰਘ ਰੂਪ ਹੋ ਕੇ ਪ੍ਰਗਟ ਹੋਵਾਂਗਾ, ਇਸੇ ਕਬਿਤ ਦੀ ਆਖਰੀ ਪੰਕਤੀ ਵਿਚ "ਨਿਜ ਸਕਤਿ ਰਖਾਈ" ਲਿਖਕੇ ਗਿਆਨੀ ਜੀ ਨੇ ਏਹ ਸੰਕੇਤ ਸਪਸ਼ਟ ਕਰ ਦਿਤਾ ਹੈ ਕਿ ਦਸਮੇਸ਼ ਜੀ ਨੇ ਸਤਿਗੁਰੂ ਬਾਲਕ ਸਿੰਘ ਜੀ ਨੂੰ ਆਪਣੀ ਸ਼ਕਤੀ ਦੇ ਕੇ ਆਪਣੇ ਸਥਾਨ ਤੇ ਵਿਰਾਜਮਾਨ ਕੀਤਾ।

ਸਤਿਗੁਰੂ ਬਾਲਕ ਸਿੰਘ ਜੀ ਦੀ ਉਪਮਾ ਗੁਰ ਪ੍ਰਤਾਪ ਸੂਰਜ ਵਿਚ ਲਿਖੇ, ਦਸਮੇਸ਼ ਜੀ ਦੇ ਭਵਿਖ

ਵਾਕ ਦਾ ਅਕਟ ਪ੍ਰਮਾਣ ਹੈ। ਗੁਰ ਪ੍ਰਤਾਪ ਸੂਰਜ ਵਿਚ, ਆਲਮ ਸਿਘ ਦੇ ਪ੍ਰਸ਼ਨ ਦੇ ਉਤਰ ਵਿਚ ਦਸਮ ਪਾਤਸ਼ਾਹ ਦਾ ਫਰਮਾਨ ਹੈ :—

ਬੇਰ ਗਿਆਰਵੀ ਜਬ ਹਮ ਆਵਹਿੰ।
ਤਾਂ ਤੇ ਕੋਇਕ ਹਮ ਲਖ ਪਾਵਹਿ।
ਪੰਥ ਖਾਲਸਾ ਖੇਤੀ ਮੇਰੀ।
ਕਰਹੁ ਸੰਭਾਲਨ ਮੈਂ ਤਿਸ ਬੇਰੀ।

ਏਥੇ ਦਸਮੇਸ਼ ਜੀ ਨੇ ਫਰਮਾਇਆ ਹੈ ਗਿਆਰਵੇਂ ਰੂਪ ਵਿਚ ਔਣ ਤੇ ਕੋਈ ਕੋਈ ਸਾਨੂੰ ਜਾਣ ਸਕਗਾ। ਗਿਆਨੀ ਜੀ ਨੇ ਕਬਿੱਤ ਨੰ: ੩ ਵਿਚ ਇਸੇ ਦੀ ਪੁਸ਼ਟੀ ਕੀਤੀ ਹੈ :—

ਗੋਇ ਰਾਖੀ ਘਟ ਦੀਪ ਜਿਮ ਨਿਜ ਅਜਮਤ

ਜਿਸ ਤਰ੍ਹਾਂ ਘੜੇ ਵਿਚ ਜਗਦਾ ਦੀਵਾ ਬਹੁਤਿਆਂ ਨੂੰ ਦਿਖਾਈ ਨਹੀਂ ਦਿੰਦਾ, ਇਸੇ ਤਰ੍ਹਾਂ ਸਤਿਗੁਰੂ ਬਾਲਕ ਸਿੰਘ ਜੀ ਬਹੁਤਿਆਂ ਦੀ ਜਾਣਕਾਰੀ ਵਿਚ ਨਹੀਂ ਆਏ।

ਫਿਰ ਕਬਿੱਤ ਨੰ: ੬ ਵਿਚ ਪਿਛਲੀਆਂ ਘਟਨਾਵਾਂ ਦੀ ਲੜੀ ਨੂੰ ਜੋੜਦੇ ਹੋਏ ਗਿਆਨੀ ਜੀ ਲਿਖਦੇ ਹਨ :—

ਸੋਈ ਨੇਤ ਫੁਰੀ ਆਇ ਸੰਮਤ ਬਹਤ੍ਰੇ ਮੈਂ
ਮਾਘ ਸੁਦੀ ਪੰਚਮੀ ਸਵੇਰੇ ਗੁਰਵਾਰ ਕੈ।

ਜ਼ਿਲਾ ਲੁਦਿਹਾਣਾ ਗਾਮ ਭੈਣੀ ਨਾਮ ਜਾਣੇ ਆਮ
ਅਵਤਰੇ ਸਿੰਘ ਰਾਮ ਕਲਮਲੈਂ ਟਾਰ ਕੈ।

ਸਤਿਗੁਰੂ ਬਾਲਕ ਸਿੰਘ ਜੀ ਤੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਕੇਵਲ "ਨਾਮ" ਦੇਣ ਲੈਣ ਵਾਲੀ ਗੱਲ ਹੀ ਹੁੰਦੀ ਤਦ ਗਿਆਨੀ ਜੀ "ਸੋਦੀ ਨੇਤ ਫੁਰੀ" ਨਾ ਲਿਖਦੇ। "ਨੇਤ" ਸਬਦ ਦਾ ਅਰਥ, ਭਵਿਖ ਲਈ ਕੀਤਾ ਹੋਇਆ ਈਸ਼ਵਰੀ ਵਾਕ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ "ਈਸ ਅੰਸ਼" ਹੋਣ ਦੀ ਪ੍ਰੋੜ੍ਹਤਾ ਗਿਆਨੀ ਜੀ ਦੇ ਨਿਮਨ ਲਿਖਤ ਕਬਿੱਤਾਂ ਤੋਂ ਮਿਲਦੀ ਹੈ। ਇਕ ਤਾਂ ਏਹ ਕਿ ਜਿਵੇਂ ਸਤਿਗੁਰੂ ਨਾਨਕ ਦੇਵ ਜੀ ਨੇ ਆਪਣੇ ਪ੍ਰਚਾਰ ਦੌਰੇ ਆਰੰਭ ਕਰਨ ਤੋਂ ਪਹਿਲਾਂ ਘੋਰ ਤਪ ਕੀਤਾ ਸੀ। ਜਿਸ ਨੂੰ ਭਾਈ ਗੁਰਦਾਸ ਜੀ ਲਿਖਦੇ ਹਨ :—

ਰੇਤ ਅਕ ਆਹਾਰ ਕਰ ਰੋੜਾਂ ਦੀ ਗੁਰ ਕਰੀ ਵਿਛਾਈ ॥
ਭਾਰੀ ਕਰੀ ਤਪਸਜਾ ਵਡੇ ਭਾਗ ਹਰਿ ਸਿਉ ਬਣਿ ਆਈ ॥

ਇਸ ਤਰ੍ਹਾਂ ਸਤਿਗੁਰੂ ਰਾਮ ਸਿੰਘ ਜੀ ਨੇ ਭੀ ਤਪ ਕੀਤਾ ਜਿਸ ਦਾ ਵਰਣਨ ਗਿਆਨੀ ਜੀ ਕਬਿੱਤ ਨੰ: ੧੦ ਵਿਚ ਕਰਦੇ ਹਨ :—

ਰੋਧ ਕਰ ਇੰਦ੍ਰੀ ਨਿਰੋਧ ਮਨ ਕੋ ਪ੍ਰਬੋਧ
ਸੋਧ ਸੁਧ ਠੌਰ ਨਦੀ ਸਰ ਤਟ ਬਹਿ ਹੈਂ।
ਜੀਹ ਨਾਮ ਜਪ ਮਾਂਹਿ ਤਨ ਤਾਯੋ ਤਪ ਮਾਂਹਿ
ਮਨ ਮਹਿਬੂਬ ਮਾਂਹਿ ਖੂਬ ਰਾਖਯੋ ਗਹਿ ਹੈ।

ਸਤਿਗੁਰੂ ਨਾਨਕ ਦੇਵ ਜੀ ਦੇ ਪ੍ਰਗਟ ਹੋਣ ਤੇ ਅਨ੍ਹੇਰਾ ਦੂਰ ਹੋਇਆ ਚਾਨਣ ਹੋਇਆ ਜਿਸ ਨੂੰ ਭਾਈ ਗੁਰਦਾਸ ਜੀ ਨੇ ਲਿਖਿਆ ਹੈ :—

ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣ ਹੋਆ (ਵਾਰ ੧ ਪਉੜੀ ੨੭)

ਸਤਿਗੁਰੂ ਨਾਨਕ ਦੇਵ ਜੀ ਦੇ ਪ੍ਰਗਟ ਹੋਣ ਤੇ ਇਕ ਨਵਾਂ ਜੁਗ ਆਰੰਭ ਹੋਇਆ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਗਟ ਹੋਣ ਤੇ ਭੀ ਜੁਗ ਬਦਲਿਆ ਜਿਸ ਦਾ ਵਰਣਨ ਗਿਆਨੀ ਜੀ ਨੇ ਕਬਿੱਤ ਨੰ: **੧੨** ਵਿਚ ਕੀਤਾ ਹੈ :—

ਪਾਇ ਇਹੁ ਹੁਕਮ ਪ੍ਰਮੇਸ ਕਾ ਬਿਸੇਸ ਫਿਰ
ਰਾਮ ਮ੍ਰਿਗੇਸ ਉਪਦੇਸ ਦੈਨ ਲਾਗਿਓ ।
ਹੁਕੇ ਛਡਵਾਏ ਰਖਵਾਏ ਕੇਸ ਮੋਨਿਓ ਕੇ
ਸੁਧਾ ਛਕਥਾਇ ਸਿਖ ਭਾਗ ਜਿਨੈ ਜਾਗਿਓ ।
ਫੈਲਿਓ ਜਸ ਭਾਰੀ ਸਿਖ ਥੀਏ ਤਾਹਿਕੇ ਅਪਾਰੀ
ਸਿੰਘ ਪੰਥ ਬਿਰਧਾਇਓ ਨਾਮ ਰਸ ਪਾਗਿਓ ।
ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਜਾਰੀ
ਠਗੀ ਤਜ ਥੀਏ ਸੰਤ **ਸਤਿਜੁਗ** ਆਗਿਓ ।

ਇਸ ਉਪ੍ਰੋਕਤ ਕਬਿਤ ਤੋਂ ਇਹ ਭੀ ਸੰਕੇਤ ਮਿਲਦੇ ਹਨ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਗਟ ਹੋਣ ਵੇਲੇ ਸਿਖੀ ਮਰ ਚੁਕੀ ਹੋਈ ਸੀ। ਮਹਾਰਾਜਾ ਰਣਜੀਤ ਸਿੰਘ ਤੋਂ ਬਾਦ ਸਿੱਖੀ ਦਾ ਐਸਾ ਪਤਨ

ਹੋ ਚੁਕਾ ਸੀ ਜਿਸ ਦਾ ਵਰਣਨ ਗਿਆਨੀ ਜੀ ਨੇ ਇਸੇ ਪੁਸਤਕ (ਗੁਰਪੰਥ ਪ੍ਰਕਾਸ਼) ਵਿਚ ਵਿਸਥਾਰ ਨਾਲ ਕੀਤਾ ਹੈ। ਇਥੇ ਓਸ ਦਾ ਪ੍ਰਮਾਣ ਲਿਖਣ ਨਾਲ ਲੇਖ ਵਧਦਾ ਹੈ।

ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਅਤੇ ਇਸ ਤੋਂ ਪਹਿਲਾਂ ਆਪਤੀਕਾਲ ਵੇਲੇ. ਸਿੱਖਾਂ ਦਾ ਜੀਵਨ ਕੈਸਾ ਸੀ ? ਉਸ ਦਾ ਸੰਖੇਪ ਵਰਣਨ ਕਰਨਾ ਜ਼ਰੂਰੀ ਹੈ, ਮਹਾਰਾਜਾ ਤੋਂ ਪਹਿਲਾਂ ਦੇ ਸਿੱਖਾਂ ਦੇ ਨਿਤ ਕਰਮ ਦਾ ਵਰਣਨ :—

ਕੀਰਤਨ ਕਥਾ ਪਾਠ ਗੁਰੂ ਗ੍ਰੰਥ ਜੀਕੇ ਥਾਟ
ਜੋੜ ਮੇਲ ਠਾਟ ਰਾਠ ਕਾਠ ਮੇਲ ਠਾਨੀ ਥੇ।
ਹੋਮ ਜਗ ਕਰਵਾਤੇ ਪਰਸ਼ਾਦ ਬਟਵਾਤੇ
ਰੌਣਕ ਰਖਾਤੇ ਗਾਤੇ ਸ਼ਬਦ ਜ਼ਬਾਨੀ ਥੇ।
ਫਿਰ ਮਹਾਰਾਜਾ ਵੇਲੇ :—
ਪਾਠ ਗੁਰ ਗ੍ਰੰਥਨ ਕੇ ਠਾਟ ਜੋੜ ਪੰਥਨ ਕੇ
ਆਠ ਜਾਮ ਸੰਤਨ ਕੇ ਸਤਸੰਗ ਥਾਇ ਹੈਂ।
ਭਗਤੀ ਬਿਬੇਕ ਦਾਨ ਗੁਨੀਅਨ ਕੋ ਸਨਮਾਨ
ਚਰਚਾ ਰਹਾਇ ਗਜਾਨ, ਅਗਜਾਨ ਜਾਇ ਹੈ। (ਜਿਲਦ ੫ ਪੰਨਾ ੨੯੯੬)

ਸਤਸੰਗ, ਕੀਰਤਨ, ਹਵਨ ਯਗ ਆਦਿ ਸਭ ਸੁਕ੍ਰਿਤ ਰੀਤੀ ਨਾਮਧਾਰੀ ਸਿੰਘਾਂ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜਾਗ੍ਰਤ ਕੀਤੀ। ਸਿੱਖ ਰੀਤੀ ਦੀ ਇਸ ਪ੍ਰੰਪਰਾ ਨੂੰ ਨਾਮਧਾਰੀ ਸਿੰਘਾਂ ਨੇ ਸਾਕਾਰ ਕੀਤਾ।

ਜਿਸ ਦਾ ਵਰਣਨ ਗਿਆਨੀ ਜੀ ਨੇ ਕਬਿੱਤ ਨੰ: ੧੪ ਅਤੇ ੧੫ ਵਿਚ ਕੀਤਾ ਹੈ :—

ਨੰ: ੧੪ ਨਰ ਨਾਰ ਸ਼ਬਦ ਅਪਾਰ ਪਢੈਂ ਗੁਰੂ ਕੇਰ,
ਢੋਲਕੀ ਬਜਾਇ ਬਾਂਧ ਜੋਟੀਆਂ ਅਛੈ ਸਹੀ ।

ਨੰ: ੧੫ ਹਮਨ ਕਰੈਹੈਂ ਭੋਗ ਗ੍ਰੰਥ ਜੀ ਕੇ ਪੈਹੈਂ ਬਹੁ
ਸੰਗਤੋਂ ਕੇ ਕਠ ਬੈਹੈਂ ਰੈਹੈ ਰਚਨਾ ਲਗੀ ।
ਇਸਨਾਨ ਕਰਹੈਂ ਸਕੇਸ ਵੇਸ ਰਾਤ ਹੀਤੈ
ਵਾਹਿਗੁਰੂ ਨਾਮ ਮਾਹਿ ਰਾਖੈਂ ਰਸਨਾ ਪਗੀ ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਇਸਤ੍ਰੀਆਂ ਨੂੰ ਅੰਮ੍ਰਿਤ ਛਕਾਉਣ ਅਤੇ ਮਰਦਾਂ ਵਾਲੀ ਰਹਿਤ ਰਖਾਉਣ ਦੀ ਪਹਿਲ ਕੀਤੀ । ਇਸ ਤੋਂ ਪਹਿਲਾਂ ਇਸ ਤਰ੍ਹਾਂ ਦੀ ਰਹਿਤ ਦੀਆਂ ਧਾਰਨੀਂ ਇਸਤ੍ਰੀਆਂ ਸਿੱਖ ਪੰਥ ਵਿਚ ਨਹੀਂ ਹੋਦੀਆਂ । ਸਫੇਦ ਵਸਤਰ ਅਤੇ ਕਛੈਹਰਾ ਆਦਿ ਦੇ ਧਾਰਨੀ ਸ਼ਿੰਘ ਸਿੰਘਣੀਆਂ ਦਾ ਵਰਣਨ ਭੀ ਇਸੇ ਕਬਿੱਤ ਵਿਚ ਹੈ :—

ਰਾਖ ਹੈਂ ਪੁਸ਼ਾਕ ਪਾਕ ਸੁਕਲ ਊਰਣ ਮਾਲ,
ਕਛ ਕੜਾ ਕ੍ਰਦ, ਮਰਦ ਨਾਰਿ ਸਭ ਜੇਤਗੀ ।

ਨਾਮਧਾਰੀ ਸਿੰਘਾਂ ਦਾ ਸਿੱਖੀ ਮਰਯਾਦਾ ਨੂੰ ਪੂਰਨ ਸ਼ੁਧ ਰੂਪ ਵਿਚ ਧਾਰਨ ਕਰਨਾ, ਦਸਮੇਸ਼ ਜੀ ਦੇ ਵਾਕ "ਜਬ ਲਗ ਰਹੈ ਖਾਲਸਾ ਨਿਆਰਾ" ਨੂੰ ਸਾਕਾਰ ਕਰਨ ਅਤੇ ਆਪਣਾ ਰਾਜ ਸਥਾਪਿਤ ਕਰਨ, ਦੀ

ਕ੍ਰਿਆ ਅਤੇ ਮਨੋਭਾਵ ਗਿਆਨੀ ਜੀ ਨੇ ਕਬਿੱਤ ਨੰ: ੧੬ ਵਿਚ ਵਰਣਨ ਕੀਤੇ ਹਨ :—

ਦੇਵ ਥਾਨ ਤੀਰਥ ਪੁਰਾਨ ਸਾਧ ਬਿਪ੍ਰੋਂ ਕੋ
ਮਾਨ ਹੈਂ ਨ ਦਾਨ ਪੁੰਨ ਦੇਤ ਔਰ ਕੋ ਕਬੀ ।
ਆਪਸ ਮੈਂ ਦੇਤ ਲੇਤ ਹੈਂ ਸਹੇਤ ਸਾਕ ਨਾਤਾ
ਰਾਜ ਲੈਨ ਕੇਰੀ ਇਛਾ ਮਨ ਸਭ ਕੇ ਫਬੀ ।

ਏਥੇ ਹੀ ਬਸ ਨਹੀਂ ਇਸੇ ਕਬਿੱਤ ਵਿਚ ਲਿਖਦੇ ਹਨ :—

ਮਰਣੇ ਔ ਪਰਣੇ ਮੈਂ ਬਿਪਰੈਂ ਬੁਲਾਵੈਂ ਨਾਹਿ
ਆਨੰਦ ਪਢਾਵੈਂ ਰੀਤਿ ਗੁਰ ਘਰ ਕੀ ਲਭੀ ।

ਕਿਸੇ ਪ੍ਰਾਣੀ ਦੇ ਮਰਣ ਵੇਲੇ ਜਾਂ ਵਿਆਹ ਆਦਿ ਕ੍ਰਿਆ ਲਈ ਬ੍ਰਾਹਮਣਾਂ ਨੂੰ ਨਹੀਂ ਬੁਲਾਉਂਦੇ । ਵੇਦਰੀਤੀ ਅਨੁਸਾਰ ਵਿਵਾਹ ਦੀ ਥਾਂ ਆਨੰਦ ਪੜ੍ਹਾਉਣ ਦੀ ਰੀਤੀ ਤੋਰ ਦਿਤੀ ਹੈ । ਏਥੇ "ਰੀਤਿ ਗੁਰ ਘਰ ਕੀ ਲਭੀ" ਸ਼ਬਦ ਚਾਹੇ ਲਿਖੇ ਗਏ ਹਨ ਪਰ ਸਚਾਈ ਏਹ ਹੈ ਕਿ ਆਨੰਦ ਰੀਤੀ ਦੇ ਸਰਬ ਪ੍ਰਥਮ ਸੰਚਾਲਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹਨ । ਪਹਿਲੇ ਸਭ ਸਤਿਗੁਰੂਆਂ ਦੇ ਵਿਵਾਹ ਵੇਦ ਰੀਤੀ ਨਾਲ ਬ੍ਰਾਹਮਣ ਕਰਾਉਂਦੇ ਸਨ । ਜਿਸ ਦਾ ਪ੍ਰਮਾਣ ਗਿਆਨੀ ਜੀ ਦੀ ਆਪਣੀ ਲਿਖਤ ਵਿਚੋਂ ਹੀ ਮਿਲਦਾ ਹੈ । ਬਹੁਤ ਸੰਖੇਪ ਵਰਣਨ ਪਾਠਕਾਂ ਦੀ ਜਾਣਕਾਰੀ ਵਾਸਤੇ ਦੇਣਾ ਜ਼ਰੂਰੀ ਹੈ । ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਵਿਵਾਹ :—

ਸੁਨਿ ਮਹਿਮਾ ਗੁਰ ਕੀ ਤਿਨ ਚਾਹੀ।
ਨਿਜ ਕੰਨਜਾ ਗੁਰ ਸੰਗ ਬਿਵਾਹੀ।
ਭਾਗੀ ਬ੍ਰਾਹਮਣ ਮਟੂ ਵਾਰੇ।
ਸਾਹਾ ਸੋਧਨ ਲੋ ਬਿਵਹਾਰੇ (ਗੁਰ ਪੰਥ ਪ੍ਰ: ਜਿ. ੧ ਪੰਨਾ ੭੧੫)

ਦਸਮੇਸ਼ ਜੀ ਦਾ ਪਹਿਲਾ ਵਿਵਾਹ :—

ਬੇਦੀ ਬੇਦ ਬਿਧੀ ਜੁਤ ਬਰ ਬਡ
ਬਿਸੁਕਰਮਾ ਸੁਠ ਠਾਟ ਠਏ।
ਨਵ ਗ੍ਰਹ ਸਫਲ ਹੋਣ ਹਿਤ ਦਿਜ ਬਨ
ਹਰਿ ਜਸ ਕੇ ਗ੍ਰਹਿ ਆਇ ਗਏ।
(ਗੁ: ਪੰ: ਪ੍ਰ ਜਿ: ੨ ਪੰਨਾ ੧੧੦੦)

ਦਸਮੇਸ਼ ਜੀ ਦਾ ਦੂਜਾ ਵਿਵਾਹ :—

ਸਾਹਾ ਤੁਰਤਹਿ ਲਇਓ ਸੁਧਾਈ।
ਸਭੈ ਸਮਗ੍ਰੀ ਤ੍ਰਿਆਰ ਕਰਾਈ।
ਰੀਤ ਬੇਦ ਕੁਲ ਕਰਿ ਸਭਿ ਭਾਇ।
ਸਤਿਗੁਰ ਕਉ ਫੇਰੇ ਕਰਵਾਇ। (ਗੁ: ਪੰ: ਪ੍ਰ: ਜਿ: ੨ ਪੰਨਾ ੧੩੦੩)

ਉਪ੍ਰੋਕਤ ਪ੍ਰਮਾਣ ਸਪਸ਼ਟ ਕਰਦੇ ਹਨ ਕਿ ਸ੍ਰੀ ਦਸਮੇਸ਼ ਜੀ ਅਤੇ ਉਨ੍ਹਾਂ ਤੋਂ ਪੂਰਵ ਸਤਿਗੁਰੂਆਂ ਦੇ

ਵਿਵਾਹ ਵੇਦ ਰੀਤੀ ਅਨੁਸਾਰ ਹੋਏ ਸਨ ।

ਹਵਨ ਕਰਕੇ, ਬੇਦੀ ਗਡਕੇ, ਆਦਿਬਾਣੀ ਵਿਚੋਂ ਲਾਵਾਂ ਦੇ ਪਾਠ ਨਾਲ ਹਵਨ ਦੁਆਲੇ ਚਾਰ ਪ੍ਰਦਖਨਾਂ ਕਰਕੇ ਵਿਵਾਹ ਦੀ ਥਾਂ ਅਨੰਦ ਕਰਾਉਣ ਦੀ ਰੀਤੀ ਸਿੱਖ ਪੰਥ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਭ ਤੋਂ ਪਹਿਲਾਂ ਪਿੰਡ ਖੋਟੇ ਜਿ: ਫੀਰੋਜ਼ਪੁਰ ਵਿਚ (੩ ਜੂਨ ਸੰਨ ੧੮੬੩) ਨੂੰ ਆਰੰਭ ਕੀਤੀ। ਇਸ ਤੇ ਬ੍ਰਾਹਮਣਾਂ ਨੇ ਆਪਣੀ ਆਮਦਨੀ ਅਤੇ ਮਾਨਤਾ ਖੁਸਦੀ ਵੇਖ ਕੇ ਬਹੁਤ ਆਪਤੀ ਕੀਤੀ। ਅੰਗਰੇਜ਼ੀ ਸਰਕਾਰ ਪਾਸ ਅਰਜ਼ੀ ਪਾਈ। ਅੰਗਰੇਜ਼ ਹਾਕਮ ਨੇ ਮੌਕੇ ਤੇ ਆ ਕੇ ਸੁਣਵਾਈ ਕੀਤੀ ਅਤੇ ਬ੍ਰਾਹਮਣਾਂ ਤੋਂ ਪੁਛਿਆ ਕਿ ਤੁਹਾਡੇ ਪਾਸ ਲਿਖਿਤ ਹੈ ਕਿ ਤੁਸੀਂ ਹੀ ਵਿਵਾਹ ਕਰਾਉਣ ਦੇ ਅਧਿਕਾਰੀ ਹੋ ? ਜਦੋਂ ਉਹਨਾਂ 'ਨਹੀਂ' ਆਖਕੇ ਉਤਰ ਦਿਤਾ ਤਦ ਉਹਨਾਂ ਦੀ ਅਰਜ਼ੀ ਖਾਰਜ ਕਰ ਦਿਤੀ। ਆਪਣਾ ਅਪਮਾਨ ਦੇਖਦੇ ਹੋਇਆਂ ਫੇਰ ਇਹ ਅਰਜ਼ੀ ਪਾਈ ਕਿ ਕੂਕੇ ਅੰਗਰੇਜ਼ੀ ਸਰਕਾਰ ਵਿਰੁਧ ਬਗ਼ਾਵਤੀ ਗੱਲਾਂ ਕਰਦੇ ਹਨ। ਸਰਕਾਰ ਭੀ ਕਿਸੇ ਬਹਾਨੇ ਦੀ ਤਲਾਸ਼ ਵਿਚ ਸੀ। ਸੋ ਇਸ ਅਰਜ਼ੀ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਨਾਲ ਦੇ ਕੁਝ ਸਿੰਘਾਂ ਨੂੰ ਠਾਣੇ ਠਾਣੀ ਸ੍ਰੀ ਭੈਣੀ ਸਾਹਿਬ ਭੇਜ ਦਿਤਾ। ੨੯ ਦਿਨ ਰੋਜ਼ ਪੇਸ਼ੀ ਹੁੰਦੀ ਰਹੀ। ਕੋਈ ਸਬੂਤ ਨਾ ਮਿਲਣ ਤੇ ਭੀ ਸਤਿਗੁਰੂ ਜੀ ਨੂੰ ਸ੍ਰੀ ਭੈਣੀ ਸਾਹਿਬ ਦੀ ਹਦ ਅੰਦਰ ਨਜ਼ਰ ਬੰਦ ਰਹਿਣ ਦਾ ਹੁਕਮ ਦੇ ਦਿਤਾ।

ਆਨੰਦ ਦੀ ਇਸ ਰੀਤੀ ਦੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਰਬ ਪ੍ਰਥਮ ਸੰਚਾਲਕ ਹੋਣ ਦਾ ਪ੍ਰਮਾਣ ਗਿਆਨੀ ਜੀ ਦੀ ਆਪਣੀ ਇਕ ਹੋਰ ਲਿਖਿਤ ਵਿਚੋਂ ਭੀ ਮਿਲਦਾ ਹੈ ਜੋ ਨਿਮਿਨ ਲਿਖਿਤ ਹੈ :—

ਸ੍ਰੀ ਰਾਮ ਸਿੰਘ ਕੂਕੇ ਪਹਿਲੇ ।
ਅਨੰਦ ਸੁਛੰਦ ਪੜ੍ਹਾਏ ਸਹਿਲੇ ।
ਤਿਨਕੋ ਦੇਖ ਔਰ ਸਿਖ ਘਨੇ ।
ਲਗੇ ਆਨੰਦ ਪੜ੍ਹਾਵਨ ਤਨੇ । (ਭੂਪਿੰਦ੍ਰਾਨੰਦ ੩੦-੩੧)

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ੀ ਸਰਕਾਰ ਨੂੰ ਇਥੋਂ ਦੇ ਸ਼ਾਸਕ (ਹਾਕਮ) ਹੋਣ ਦੀ ਮਾਨਤਾ ਨਹੀਂ ਦਿਤੀ । ਅੰਗਰੇਜ਼ੀ ਸਰਕਾਰ ਨਾਲ ਨਾ-ਮਿਲਵਰਤਣ ਅਤੇ ਸ਼ਾਂਤ ਸਤਯਾਗ੍ਰਹਿ ਦੇ ਸਰਬ ਪ੍ਰਥਮ ਸੰਚਾਲਕ ਭੀ ਆਪ ਹਨ । ਨਜ਼ਰਬੰਦੀ ਦਾ ਸਮਾਂ ਪੂਰਾ ਹੋਣ ਤੋਂ ਪਹਿਲਾਂ ਆਪ ਅਨੰਦਪੁਰ ਹੋਲੇ ਤੇ ਗਏ । ਪਹਿਲਾਂ ਸਰਕਾਰ ਨੇ ਜਾਣ ਤੇ ਰੋਕ ਲਾਉਣ ਦਾ ਆਦੇਸ਼ ਦੇ ਦਿਤਾ ਸੀ । ਪਰ ਸਤਿਗੁਰੂ ਜੀ ਦਾ ਜਾਣ ਲਈ ਦ੍ਰਿੜ੍ਹ ਇਰਾਦਾ ਦੇਖ ਕੇ ਰੋਕ ਹਟਾ ਲਈ ।

ਪਰਸਪਰ ਮੇਲ ਰਖਣ ਲਈ ਜਿਵੇਂ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਪ੍ਰਿਥੀਚੰਦ ਦੇ ਪੁਤਰ ਮਿਹਰਬਾਨ ਨੂੰ ਮਨਾਉਣ ਦਾ ਜਤਨ ਕੀਤਾ, ਪਰ ਅਭਿਮਾਨ ਗ੍ਰਸਤ ਉਹ ਮੰਜੇ ਤੇ ਬੈਠਾ ਰਿਹਾ ਅਤੇ ਸ੍ਰੀ ਗੁਰੂ ਜੀ ਨੂੰ ਦੁਰਬਚਨ ਬੋਲਦਾ ਰਿਹਾ । ਤਾਂ ਹਜ਼ੂਰ ਵਾਪਸ ਆ ਗਏ । ਇਸੇ ਤਰ੍ਹਾਂ ਆਪਸੀ ਮੇਲ ਸਥਾਪਿਤ ਕਰਨ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਗੁਰਦਵਾਰਿਆਂ ਦੇ ਦਰਸ਼ਨ ਕਰਨ ਗਏ । ਜਦ ਸਤਿਗੁਰੂ ਜੀ ਪ੍ਰਸਾਦ ਭੇਟ ਲੈਕੇ ਗਏ ਤਦ ਪੁਜਾਰੀਆਂ ਨੇ ਆਖਿਆ ਕਿ ਕੋਈ ਨਾਮਧਾਰੀ ਮਸਤ ਨਾ ਹੋਵੇ ਅਤੇ ਕਿਸੇ ਦੇ ਸਿਰੋਂ ਮਸਤ ਹੋ ਕੇ ਦਸਤਾਰ ਨਾ ਉਤਰੇ । ਅਤੇ ਤੁਹਾਨੂੰ ਏਹ ਤਨਖਾਹ (ਡੰਨ) ਲਾਈ ਜਾਂਦੀ ਹੈ ਕਿ ਤੁਸੀਂ ਤਾਲਾਬ (ਸਰੋਵਰ) ਪੱਕਾ ਕਰਵਾ ਦਿਓ ।

ਓਨ੍ਹਾਂ ਨੂੰ ਏਹ ਪਤਾ ਸੀ ਕਿ ਕੋਈ ਨਾਮਧਾਰੀ ਨੀਲੇ ਵਸਤ੍ਰ ਨਹੀਂ ਪਹਿਨਦਾ। ਜਾਣਕੇ ਨੀਲਾ ਸਿਰਪਾਓ ਸਤਿਗੁਰੂ ਜੀ ਅਗੇ ਲਿਆ ਧਰਿਆ। ਸ੍ਰੀ ਸਤਿਗੁਰੂ ਜੀ ਨੇ ਉਹ ਸੀਸ ਤੇ ਧਾਰਨ ਕਰ ਲਿਆ ਤਾਂ ਭੀ ਪੁਜਾਰੀਆਂ ਨੇ ਮੇਲ ਨਹੀਂ ਕੀਤਾ। ਗਿਆਨੀ ਜੀ ਨੇ ਪੁਜਾਰੀਆਂ ਨੂੰ ਰਿਸ਼ਵਤ ਲੈਣ ਵਾਲੇ ਭੀ ਲਿਖਿਆ ਹੈ। ਇਹ ਸਾਰੀ ਵਿਸਥਾਰਿਤ ਚਰਚਾ ਕਬਿੱਤ ਨੰ: ੧੯ ਤੋਂ ੨੩ ਤਕ ਇਨਾਂ ਕਬਿੱਤਾਂ ਵਿਚ ਪੜ੍ਹਨ ਯੋਗ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਿੰਘਾਂ ਵਿਚ ਐਸੀ ਭਾਵਨਾ ਭਰ ਦਿਤੀ ਸੀ, ਓਨਾਂ ਦੀ ਕਰਨੀ ਇਤਨੀ ਉਚੀ ਸੀ; ਜਿਸ ਨੂੰ ਦੇਖ ਦੇਖਕੇ ਹਜ਼ਾਰਾਂ ਲੱਖਾਂ ਸਿੰਘ ਬਣ ਗਏ।

ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਕਾਲ ਵਿਚ ਗਊ ਮਾਰਨ ਵਾਲੇ ਨੂੰ ਮ੍ਰਿਤਯੂ ਡੰਨ ਨਿਸ਼ਚਿਤ ਕੀਤਾ ਹੋਇਆ ਸੀ। ਮਹਾਰਾਜਾ ਤੋਂ ਪਿਛੋਂ ਇਸੇ ਭਾਵਨਾ ਦੇ ਆਧਾਰ ਤੇ ਕੌਂਸਲ ਆਫ਼ ਰੀਜੈਂਸੀ ਦੇ ਮੁਖੀ ਸਰ ਜਾਨ ਲਾਰੈਂਸ ਨੇ ਦਰਬਾਰ ਸਾਹਿਬ ਅਗੇ ਤਾਂਬੇ ਦੇ ਪਟੇ ਤੇ ਲਿਖ ਕੇ ਲਗਾ ਦਿਤਾ ਕਿ ਅੰਮ੍ਰਿਤਸਰ ਵਿਚ ਗਊਆਂ ਨਾ ਮਾਰੀਆਂ ਜਾਣ। ਏਹ ਉਹਨਾਂ ਦਾ ਇਕ ਵਕਤ ਟਪਾਊ ਹੁਕਮ ਸੀ। ਬਾਅਦ ਵਿਚ ੫ ਮਈ ਸੰਨ ੧੮੪੯ ਨੂੰ ਗਵਰਨਰ ਜਨਰਲ ਨੇ ਈਸਟ ਇੰਡੀਆ ਕੰਪਨੀ ਦੀ ਆਗਿਆ ਅਨੁਸਾਰ ਉਪ੍ਰੋਕਤ ਹਕਮ ਰਦ ਕਰਕੇ, ਗਊ ਬਧ ਕਰਨ ਅਤੇ ਗਊ ਮਾਸ ਵੇਚਣ ਲਈ ਖੁਲ੍ਹੀ ਛੁੱਟੀ ਦੇ ਦਿਤੀ। ਇਹ ਹੁਕਮ ਇਤਨਾ ਹੌਸਲਾ ਵਧੌਣ ਵਾਲਾ ਸਿਧ ਹੋਇਆ ਕਿ ਦਰਬਾਰ ਸਾਹਿਬ ਦੇ ਨਾਲ ਬੁੱਚੜ ਖਾਨਾ ਬਣਾਇਆ ਗਿਆ। ਇਸ ਦੇ ਫਲਸ੍ਰੂਪ ਮਾਸ ਦੀਆਂ ਬੋਟੀਆਂ ਅਤੇ ਹੱਡੀਆਂ ਪੰਛੀਆਂ ਰਾਹੀਂ ਅੰਦਰ ਸਰੋਵਰ ਵਿਚ ਅਤੇ ਪਰਿਕ੍ਰਮਾ ਵਿਚ ਸੁਟੀਆਂ ਜਾਣ ਲਗੀਆਂ।

ਇਸ ਘੋਰ ਬੇਅਦਬੀ ਨੂੰ ਨਾ ਸਹਿਨ ਕਰਦੇ ਹੋਇਆਂ ਨਾਮਧਾਰੀ ਸਿੰਘਾਂ ਨੇ ਬੁਚੜ ਮਾਰੇ ਗਊਆਂ ਛਡਾਈਆਂ ਅਤੇ ਆਪ ਫਾਂਸੀ ਚੜ੍ਹੇ। ਫਿਰ ਇਸੇ ਤਰ੍ਹਾਂ ਦੀਆਂ ਘਟਨਾਂ ਰਾਇਕੋਟ ਅਤੇ ਮਲੇਰ ਕੋਟਲੇ ਹੋਈਆਂ।

ਇਹਨਾਂ ਦਾਂ ਵਰਵਾ ਕਬਿਤ ਨੰ ੨੫ ਅਤੇ ੨੬ ਵਿਚ ਦੇਖਿਆ ਜਾ ਸਕਦਾ ਹੈ।

ਸਿੰਘ ਉਤਸ਼ਾਹ ਨਾਲ ਜਾ ਜਾ ਕੇ ਆਪ ਸ਼ਹੀਦ ਹੋਏ।

ਸਮਕਾਲੀ ਹੁੰਦੇ ਹੋਏ, ਸ਼ਹੀਦੀ ਘਟਨਾਵਾਂ ਵਿਚੋਂ ਮਲੇਰ ਕੋਟਲੇ ਦੀ ਘਟਨਾਂ ਗਿਆਨੀ ਜੀ ਨੇ ਆਪਣੀ ਅੱਖੀਂ ਵੇਖੀ। ਸਿੰਘਾਂ ਦੀ ਸ਼ਹੀਦੀ ਤੋਂ ਜਿਸ ਤਰ੍ਹਾਂ ਪ੍ਰਭਾਵਿਤ ਹੋਏ, ਇਸ ਦਾ ਪ੍ਰਗਟਾਉ ਉਨ੍ਹਾਂ ਨੇ ਆਪਣੀ ਕਲਮ ਰਾਹੀਂ ਉਜਾਗਰ ਕੀਤਾ ਹੈ ਜੋ ਏਨ੍ਹਾਂ ੨੯ ਕਬਿਤਾਂ ਦੇ ਅੰਤ ਵਿਚ ਪਾਠਕ ਦੇਖ ਸਕਦੇ ਹਨ।

ਪਛਮੀ ਸਭਤਾ ਤੋਂ ਪ੍ਰਭਾਵਿਤ ਅਤੇ ਆਮ ਲੇਖਕਾਂ ਨੂੰ ਦੇਖ ਦੇਖ ਲਿਖਣ ਵਾਲੇ ਕਈ ਲੇਖਕਾਂ ਨੇ ਮਲੇਰ ਕੋਟਲੇ ਦੀ ਘਟਨਾਂ ਲਿਖਦਿਆਂ ਨਾਮਧਾਰੀ ਸਿੰਘਾਂ ਨੂੰ ਤੋਪਾਂ ਨਾਲ ਬੰਨ੍ਹ ਕੇ ਉਡਾਏ ਜਾਣਾ ਲਿਖ ਦਿਤਾ ਹੈ। ਪਰ ਗਿਆਨੀ ਜੀ ਦੀ ਏਹ ਲਿਖਿਤ ਅਟਲ ਸਚਾਈ ਹੈ ਜਿਸ ਦਾ ਇਕ ਇਕ ਅੱਖਰ ਨਾਮਧਾਰੀ ਸਿੰਘਾਂ ਦੀ ਉਪਮਾਂ ਰੋਸ਼ਨ ਕਰ ਰਿਹਾ ਹੈ। ਇਸ ਮਹਾਨ ਬਲੀਦਾਨ ਨੇ ਜਿਥੇ ਅੰਗਰੇਜ਼ੀ ਸਰਕਾਰ ਨੂੰ ਝੰਝੋੜਿਆ ਓਥੇ ਦੇਸ਼ਵਾਸੀਆਂ ਅੰਦਰ ਧਰਮ ਅਤੇ ਦੇਸ਼ ਪਿਆਰ ਦੀ ਪ੍ਰੇਰਨਾਂ ਨੂੰ ਜਾਗ੍ਰਤੀ ਦਿਤੀ।

ਕੋਈ ਦੋਸ਼ ਸਤਿਗੁਰੂ ਜੀ ਅਤੇ ਸੂਬਿਆਂ ਤੇ ਸਿਧ ਨਹੀਂ ਹੋ ਸਕਿਆ। ਮਲੇਰ ਕੋਟਲੇ ਵਾਲੀ ਘਟਨਾ ਤੋਂ ਡਰ ਕੇ ਸਤਿਗੁਰੂ ਰਾਮ ਸਿੰਘ ਜੀ ਅਤੇ ਪ੍ਰਮੁਖ ਸੂਬਿਆਂ ਨੂੰ ਦੇਸ ਨਿਰਵਾਸਤ ਕਰ ਦਿਤਾ। ਸ੍ਰੀ ਸਤਿਗੁਰੂ ਜੀ ਦੇ ਛੋਟੇ ਭਾਈ ਜਿਨ੍ਹਾਂ ਦਾ ਨਾਮ ਬੁਧ ਸਿੰਘ ਸੀ ਓਨ੍ਹਾਂ ਨੂੰ ਤੁਰਨ ਵੇਲੇ ਸਤਿਗੁਰੂ ਜੀ, ਸੰਗਤ ਨੂੰ ਧੀਰਜ

ਦੇਈ ਰਖਣ ਦਾ ਆਦੇਸ਼ ਦੇ ਕੇ ਰਵਾਨਾ ਹੋ ਗਏ । ਬਾਅਦ ਵਿਚ ਬਾਬਾ ਦਰਬਾਰਾ ਸਿੰਘ ਰਾਹੀਂ ਹੁਕਮ ਭੇਜਿਆ ਕਿ ਬੁਧ ਸਿੰਘ ਦਾ ਨਾਮ ਅਜ ਤੋਂ ਹਰੀ ਸਿੰਘ ਹੈ। ਏਹ ਸੰਗਤ ਨੂੰ ਹਰੀ ਰਖੇਗਾ । ਇਸ ਨੂੰ ਸਿਰਕਰਤਾ ਜਾਨਣਾ । ਇਸਦੇ ਧਕੇ ਹੋਏ ਨੂੰ ਮੈਂ ਨਹੀਂ ਬਖਸ਼ਾਂਗਾ । ਮੇਰੇ ਧਕੇ ਹੋਏ ਨੂੰ ਏਹ ਬਖਸ਼ ਸਕਦਾ ਹੈ ।

ਗਿਆਨੀ ਜੀ ਨੇ ਆਖਰੀ ਕਬਿੱਤ ਵਿਚ ਨਾਮਧਾਰੀ ਸਿੰਘਾਂ ਦੀ ਨਿਤਜ ਕ੍ਰਿਆ, ਪਹਿਰਾਵਾ, ਸਿੱਖੀ ਸਿਦਕ ਅਤੇ ਰਾਜ ਪ੍ਰਾਪਤ ਕਰਨ ਦੀ ਪ੍ਰਬਲ ਇੱਛਾ ਲਿਖਕੇ ਨਾਲ "ਅਬਿਧ ਸਿੱਖ" ਹੋਣ ਦੀ ਉਪਮਾ ਦੇ ਦਿਤੀ ਹੈ । ਏਥੇ 'ਅਬਿਧ' ਤੋਂ ਭਾਵ ਹੈ ਕਿ ਇਨ੍ਹਾਂ ਦਾ ਨਿਸ਼ਚਾ ਅਡੋਲ ਹੈ ।

ਬੰਦਾ ਬਹਾਦਰ ਦੇ ਨਾਲ ਦੇ ਸਿੰਘਾਂ ਦੀਆਂ ਸ਼ਹੀਦੀਆਂ ਦੀ ਕਥਾ ਲਿਖਦਿਆਂ ਗਿਆਨੀ ਜੀ ਨੂੰ ਮਲੇਰ ਕੋਟਲੇ ਵਾਲੇ ਨਾਮਧਾਰੀ ਸ਼ਹੀਦ ਸਿੰਘ ਇਸ ਕਰਕੇ ਯਾਦ ਆ ਗਏ ਕਿ ਓਨਾਂ ਨੇ ਮਲੇਰ ਕੋਟਲੇ ਦਾ ਸਾਕਾ ਆਪਣੀ ਅਖੀਂ ਵੇਖਿਆ ਸੀ । ਚਲਦੀ ਕਥਾ ਨੂੰ ਵਿਚੇ ਛਡ ਕੇ ਇਸ ਘਟਨਾਂ ਨੂੰ ਜਿਸ ਭਾਵਨਾ ਨਾਲ ਗਿਆਨੀ ਜੀ ਨੇ ਅੰਕਿਤ ਕੀਤਾ ਹੈ, ਉਸ ਦਾ ਪੜ੍ਹਨ ਤੋਂ ਹੀ ਅਨੁਭਵ ਕੀਤਾ ਜਾ ਸਕਦਾ ਹੈ । ਇਹ ਛੰਦ ਪੰਜਾਬੀ ਲਿਪੀ ਵਾਲੇ ਕਬਿੱਤਾਂ ਦੇ ਆਖੀਰ ਤੇ ਹੈਨ । ਪੰਥ ਪ੍ਰਕਾਸ਼ ਦੀ ਭਾਸ਼ਾ ਵਿਭਾਗ ਵਾਲੀ ਐਡੀਸ਼ਨ ਦੇ ਪੰਨਾ ੫੧੮-੧੯ ਤੇ ਦੇਖੇ ਜਾ ਸਕਦੇ ਹਨ ।

ਇਸ ਲੇਖ ਦਾ ਵਿਸਥਾਰ ਆਪਣੀ ਸੋਚ ਤੋਂ ਵਧ ਹੋ ਗਿਆ ਹੈ । ਏਥੇ ਹੋਰ ਕੁਛ ਲਿਖਣਾਂ ਉਚਿਤ ਨਹੀਂ । ਗਿਆਨੀ ਜੀ ਨਿਰਮਲੇ ਮਹਾਤਮਾਂ ਸਨ । ਓਨਾਂ ਦੀ ਕਾਵਜ ਵਿਦਿਆ ਦਾ ਪ੍ਰਕਾਸ਼ ਉਪ੍ਰੋਕਤ ਕਬਿੱਤਾਂ ਵਿਚੋਂ ਉਜਾਗਰ ਹੁੰਦਾ ਹੈ । ਗਿਆਨੀ ਜੀ ਨੇ ਨਿਰਮਲਿਆਂ ਅਤੇ ਨਿਹੰਗਾਂ ਦੇ ਸੰਖੇਪ ਇਤਿਹਾਸ ਲਿਖੇ ਹਨ । ਜੇ ਕਿਸੇ ਪਾਠਕ ਪਾਸ ਸਮਾਂ ਹੋਵੇ ਤਦ, ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਵਲੋਂ

ਸੰਪਾਦਿਤ ਗੁਰ ਪੰਥ ਪ੍ਰਕਾਸ਼ ਦੀ ਪੰਜਵੀਂ ਜਿਲਦ ਵਿਚ ਇਨ੍ਹਾਂ ਦੋਹਾਂ ਸੰਪ੍ਰਦਾਵਾਂ ਦੀਆਂ ਕਥਾ ਪੜ੍ਹੋ, ਬਾਅਦ ਵਿਚ ਨਾਮਧਾਰੀ ਸਿੰਘਾਂ ਦੀ ਕਥਾ ਪੜ੍ਹਨ ਤੋਂ ਆਪਣੇ ਆਪ ਏਹ ਨਿਸ਼ਚਾ ਆਇਗਾ ਕਿ ਜੋ ਉਪਮਾ ਨਾਮਧਾਰੀ ਸਿੰਘਾਂ ਦੀ ਗਿਆਨੀ ਜੀ ਨੇ ਲਿਖ ਦਿਤੀ ਹੈ, ਨਿਰਮਲੇ ਅਤੇ ਨਿਹੰਗਾਂ ਦੀ ਉਸ ਦੇ ਤੁਲ ਨਹੀਂ।

ਨਾਮਧਾਰੀ ਇਤਿਹਾਸ ਦਾ ਆਰੰਭ ਕਾਲ ਜਾਨਣ ਲਈ ਇਹ ਕਬਿੱਤ ਅਦੁੱਤੀ ਸ੍ਰੋਤ ਹਨ। ਪਾਠਕਾਂ ਨੂੰ ਸਨਿਮ੍ਰ ਬੇਨਤੀ ਹੈ ਕਿ ਧੀਰਜ ਨਾਲ ਵੀਚਾਰ ਯੁਕਤ ਅਧਿਐਨ ਉਪਰੰਤ ਆਪਣੇ ਵੀਚਾਰ ਲਿਖ ਭੇਜਣ।

"ਸਤਿਜੁਗ" ਦੇ ਪ੍ਰਬੰਧਕ, ਡਾ: ਹਰਿਭਜਨ ਸਿੰਘ ਜੀ ਦੇ ਹਾਰਦਿਕ ਕ੍ਰਿਤਗਯ ਹਨ, ਜਿਨ੍ਹਾਂ ਨੇ ਕੇਵਲ ਅੰਗਰੇਜ਼ੀ ਜਾਨਣ ਵਾਲੇ ਪਾਠਕਾਂ ਦੀ ਸੁਵਿਧਾ ਵਾਸਤੇ, ਇਨ੍ਹਾਂ ਕਬਿੱਤਾਂ ਦਾ ਵਿਦਵਤਾ ਪੂਰਤ ਅਨੁਵਾਦ ਕੀਤਾ ਹੈ। ਪੜ੍ਹਨ ਤੋਂ ਹੀ ਪਤਾ ਲਗਦਾ ਹੈ ਕਿ ਅਨੁਵਾਦ ਵਿਚ ਮੂਲ ਲੇਖ ਦੀ ਭਾਵਨਾਂ ਕੈਸੀ ਸੁੰਦਰ ਚਿਤ੍ਰਿਤ ਕੀਤੀ ਗਈ ਹੈ। ਪੂਰਨ ਆਸ ਹੈ ਕਿ ਇਤਿਹਾਸ ਪ੍ਰੇਮੀ ਇਨ੍ਹਾਂ ਅਮੁਲਯ ਘਟਨਾਵਾਂ ਨੂੰ ਹ੍ਰਿਦਯ ਅੰਕਿਤ ਕਰਨ ਗੇ।

ਇਸ ਲੇਖ ਦੀ ਪੂਰਤੀ ਅਤੇ ਛਪਾਈ ਵਿਚ ਸੰਤ ਸੁਖਦਰਸ਼ਨ ਸਿੰਘ ਜੀ, ਆਰਕੀਟੈਕਟ ਭਾਰਤ ਸਰਕਾਰ ਸਰਸਵਤੀ ਗਾਰਡਨ ਨਵੀਂ ਦਿੱਲੀ ਅਤੇ ਸ: ਹਰਭਜਨ ਸਿੰਘ ਜੀ ਟਾਈਪਿਸਟ ਦਾ ਭਰਪੂਰ ਸਹਯੋਗ ਦਾਨ ਹੈ। ਇਹ ਦੋਵੇਂ ਵਯਕਤੀ ਧੰਨਵਾਦ ਦੇ ਪਾਤਰ ਹੈਨ।

ਮੁਖ ਪ੍ਰਬੰਧਕ

੧ ਵੈਸਾਖ ੨੦੪੫ ਸਪਤਾਹਿਕ "ਸਤਿਜੁਗ"

# Foreword

The Sikhs have made a remarkable history, but most of its writers have been less than fair in recording, let along evaluating, its achievements. Driven by their peculiar interests and biases, for and against, they have generally proved unequal to the requirements of the craft of history. The Namdharis, of course, have suffered the most at the hands of such 'historians'.

The Namdharis, under the inspired guidance of Satguru Ram Singh Ji, were a powerful voice against the alien rule. As harbingers of the Freedom Struggle, they considered no cost too high to rid the country of the unjust foreigners' yoke. They strove ever so hard to bring about reformative and fundamental changes in the religious and social practices of the Punjabi people. Very few historians have succeeded in putting the accomplishments of this movement in perspective. Giani Gian Singh belongs to this rare breed of historians.

Giani Gian Singh belonged to the Nirmal Sect of the Sikhs,

whose members are especially known for their vast erudition, intellectual depth and thorough knowledgeability in Sikh Scriptures. Notwithstanding his unshakable allegiance to his Sect, he was, in his writings, happily free from prejudices towards others. He was meticulously objective and just in evaluating the Nihangs and the Namdharis, in his magnum opus, Sri Guru Panth Parkash. He has drawn a fairly correct picture of the political nuances of the Kuka Movement, particularly its endeavours towards the restoration of the Sikh Rule. And, he minced no words to condemn the corrupt Sikh priests who obstructed the entry of Satguru Ram Singh Ji and his dedicated followers to the various Sikh shrines.

He composed no more than twenty eight Kabits (Quatrains) to draw the salient features of the eventful history of the Namdharis. He was both brief and authentic. Being himself an eye witness to some of the major events and incidents of the Movement, he was in a position to make definitive and authoritative statements. His writings are both com-

mendable works of history as also its reliable source material. He was particularly endowed with an uncanny perception of the Sikh ethos. No wonder, he, while recording the martyrdoms of Banda Bahadur and his associates was able to spontaneously link them to the Namdharis who, on the fateful days of the 17th-18th January, 1872, inspired by an intense desire to throw off the alien yoke, had rushed to the cannons as moths flying to the flames. Giani Ji took particular note of the social and religious aspects of Satguru Ram Singh Ji's message and designated that period of Sikh history as its Golden Age.

Based on reliable facts and objective analysis, Giani Gian Singh's portrayal of Namdhari history can help solve some of the enigmas created by the historians with scant regard for objectivity. Unfortunately, contemporary Punjabi readers are being gradually distanced from Braja Bhasha which Giani Ji had adopted for his writings. This is particularly true of those schooled in English. For their benefit, Dr. Harbhajan Singh has prepared an English rendering of Giani Ji's twenty-

eight Kabits bearing on Namdhari history. I have gone through the whole typescript in one sitting and have found it eminently readable.

Years back I happened to meet Dr. Harbhajan Singh for the first time at a Music Festival at Delhi organised by Satguru Jagjit Singh Ji, in commemoration of Satguru Pratap Singh Ji. During a brief conversation, I found him a man of mild manners and scholarly bearing. He required both of these in ample measure to prepare this version in which the beauty of Giani Gian Singh Ji's original text came neatly through. With his vast knowledge of Sanskrit, Braja Bhasha and Punjabi, Dr. Harbhajan Singh was well-equipped to get the measure of Giani Ji's greatness and render it into features acceptable to contemporary readers. Words fail me to express my gratitude towards him for taking up this arduous job on my request.

I hope readers will find it useful and interesting.

*MAHARAJ BIR SINGH*

# In lieu of an Introduction

I came into contact with Giani Gian Singh's writings, in the most formative years of my life. Those were the times when the Sikhs were being agressively conscious of the need to know and protect the salient features of the identity their forefathers had struggled over centuries to evolve and give a definite shape to. I would eagerly lap up such facts and interpretations of its medieval and modern history as would help me understand the meaning of my being and belonging. Giani Gian Singh's Twarikh Khalsa and Sri Guru Panth Parkash were the two books that, by some happy chance, I ran into and found to be immensely relevant to the questionings that tormented me. The two books were the proud possession of an old man two generations senior to me. He had the vision of a sage and would repeatedly talk of a future moulded by historical consciousness generated by these writings, themselves works of historic importance. The

two persons he talked of with particular veneration were Karam Singh Historian and Giani Gian Singh. He would recite chapters from Sri Guru Panth Parkash to a dozen odd persons and offer his own comments to facilitate the flow of communication. I was a regular, though uninvited and uninitiated, member of his select audience. Later, I would stealthily lay hands on this treasure of his library kept, of course, under lock and key, and avidly glance through its pages. Its contents introduced me to the glorious vistas of our heritage. I felt drawn towards it in spite of the not-so-familiar features of its diction and style. It seemed I had acquired an authentic feel of the enormity of the stresses and strains our people had passed through and the trails they had blazed. I felt like sharing, in full measure, the pride that rightly belonged to the community of which I was but a small member.

When I was called upon, through the courtesy of Maharaj Bir Singh Ji, to translate one of its chapters into English, I felt invited, as if, to a refresher course on an earlier discipline

of Sikh Identity. I readily accepted the charge made on me. In fact, the affection accompanying the call had so overwhelmed me that I dared not but respond positively. The chapter on the Kukas in Sri Guru Panth Prakash is a balanced mix of objectivity and affectivity. I have, while preparing an English version of this chapter, adopted Giani Ji's own model of history, I have kept as close to the original text as was humanly possible. And, while engaged in this exercise, I have been inspired in so small measure, by the ideas of piety and selfless service practised by my friends among the Kukas.

I hope those who cherish the principles and practices of the Kuka brethrens and their gurus will find this small endeavour of some use to them.

*HARBHAJAN SINGH*
Professor Emeritus
University of Delhi

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

੧

ਕਬਿੱਤ ॥ ਪੰਥ ਖਾਲਸੇ ਮੈਂ ਏਕ ਸ਼ਾਖ ਕੂਕੇ ਸਿੰਘਨ ਕੀ,
ਤੀਸਕ ਬਰਸ ਤੈ ਜੋ ਬਿਦਤੇ ਮਹਾਨ ਹੈਂ ।
ਸ਼ਬਦ ਕੀ ਮਸਤੀ ਮੈਂ ਹਾਲ ਤੇ ਬਿਹਾਲ ਹੋਇ,
ਸਿਰ ਤੈ ਉਤਰ ਜਾਤ ਦਸਤਾਰ ਤਾਨ ਹੈਂ ।
ਸਹੀ ਨਾਮ ਨਾਮਧਾਰੀ ਆਹਿ ਤਿਨ ਕਾ ਉਦਾਰੀ,
ਕੂਕ ਮਾਰਨੇ ਤੈ ਕੂਕੇ ਜਗਤ ਬਖਾਨ ਹੈ ।
ਏਕ ਦਸਤਾਰ ਕੇ ਉਤਾਰ ਬਿਨੁ ਔਰ ਰੀਤਿ,
ਚਾਹੀਯਤ ਜੈਸੀ ਤੈਸੀ ਤਿਨ ਮੈਂ ਪ੍ਰਧਾਨ ਹੈ ।

ਬਿਦਤੇ—ਪ੍ਰਸਿਧੀ, ਮਸਤੀ—ਸ਼ਬਦ ਕੀਰਤਨ ਸੁਣਨ ਤੇ ਉਸ ਦੇ ਅਨੰਦ ਵਿਚ ਬੇਸੁਧ ਹੋ ਜਾਣਾ, ਉਦਾਰੀ—ਸ੍ਰੇਸ਼ਟ,

# 1

The Kukas,
a branch of the Khalsa Panth,
have shot into prominence during the last thirty years* or so.
In the ecstasy of the Sabad**,
they are rapturously forgetful of themselves,
oblivious of their headgears falling off.
They are precisely and eminently designated as Namdharis,
though because of their loud cries,
they are commonly known as Kukas,
Except for their turbans falling off,
they remain well within the approved tradition.

---

*The 2nd edition of Sri Guru Panth Parkash or which this version is based was published in 1946 Bikrami.

**The Sikh Scripture sung in musical form.

੨

ਭਏ ਕੂਕੇ ਜੈਸ ਅਬਿ ਸੁਨ ਲੇਹੁ ਤੈਸ ਸਭਿ,
ਰਾਜ ਸਿੰਘ ਬੈਸ ਜਬਿ ਦੇਸ ਏਸ ਸਾਵਤੈ।
ਅਟਕ ਦਰਯਾਉ ਤਟ ਛੋਈ ਨਾਮ ਗਾਮ ਮਾਂਹਿ,
ਪੋਠੋਹਾਰ ਦੇਸ ਮਾਂਹਿ ਸਮ ਅਮਰਾਵਤੈਂ।
ਸੰਮਤ ਅਠਾਰਾਂ ਸੌ ਛਿਪੰਜਾ ਮੈਂ ਬਾਲਕ ਸਿੰਘ,
ਭਯੋ ਅਵਤਾਰ ਤਹਿੰ ਈਸ਼ ਅੰਸ਼ ਭਾਵਤੈ।
ਜਾਤਿ ਕਾ ਅਰੋੜਾ ਭਯੋ ਭਗਤ ਅਮੋੜਾ,
ਨਾਮ ਜਪਯੋ ਨਾ ਥੋੜਾ ਛੋੜਾ ਵਿਸ਼ੇ ਰਸ ਯਾਵਤੈਂ।

ਸਾਵਤੈ—ਪ੍ਰਤਾਪੀ ਰਾਜ, ਪੋਠੋਹਾਰ—ਸਿੰਧ ਅਤੇ ਜੇਹਲਮ ਦਰਿਆਵਾਂ ਦੇ ਵਿਚਲਾ ਇਲਾਕਾ, ਅਮਰਾਵਤੈਂ—ਦੇਵਤਿਆਂ ਦੀ ਪੁਰੀ, ਈਸ਼ ਅੰਸ਼—ਈਸ਼ਵਰੀ ਸ਼ਕਤੀ, ਅਮੋੜਾ—ਇਕ ਰਸ ਭਗਤੀ ਕਰਨ ਵਾਲਾ,

## 2

And now I narrate how they came into being;
the Sikh rule in this land was yet whole.
On the banks of the Attock,
in the heavenly tract,
Pothohar*,
there is a village called Chhoi.
In that village, in Samvat 1856,
was born one Balak Singh,
the very incarnation of God.
Arora by caste,
an unshakable devotee,
he was ever absorbed in God,
discarding all worldly pleasures.

*Region between the two rivers Jhelum and Sind.

੩

ਨਾਮ ਸਿੰਘ ਬਾਲਕ ਪੈ ਪਾਲਕ ਪਿਗੰਬਰੋਂ ਕੇ,
ਅੰਬਰੋਂ ਕੇ ਮਾਲਕ ਅਡੰਬਰੋਂ ਕੇ ਤਜਾਗੀ ਹੈਂ।
ਤਾਲਕ ਰਖੈਹੈਂ ਏਕ ਖਾਲਕ ਸੈਂ ਸਾਲਕ ਸੋ,
ਗਾਲਕ ਬਿਕਾਰਨ ਕੇ ਚਾਲਕ ਵਿਰਾਗੀ ਹੈਂ।
ਗੋਇ ਰਾਖੀ ਘਟ ਦੀਪ ਜਿਮ ਨਿਜ ਅਜਮਤ,
ਸਜਮਤ ਭਗਤਿ ਵਿਰਕਤਿ ਅਦਾਗੀ ਹੈਂ।
ਕੀਰਤਨ ਕਥਾ ਸਤਸੰਗ, ਜਥਾ ਜੋਗ ਤਥਾ
ਰਾਖਤ ਥਾ, ਭਾਖਤ ਥਾ ਭਜਨ ਸਜਾਗੀ ਹੈ।

ਅੰਬਰੋਂ—ਬ੍ਰਹਿਮਾਂਡ, ਅਡੰਬਰੋਂ—ਵਿਖਾਵੇ, ਤਾਲਕ—ਸਬੰਧ, ਸਾਲਕ—ਈਸ਼੍ਵਰ ਪਰੇਮੀ, ਵਿਰਾਗੀ—ਪਦਾਰਥਾਂ ਦੇ ਪਰੇਮ ਤੋਂ ਦੂਰ, ਗੋਇ—ਗੁਪਤ, ਘਟ—ਘੜਾ, ਅਜਮਤ—ਕਰਾਮਾਤ, ਸਜਮਤ—ਮਤ ਦੀ ਸਜਾਵਟ (ਭਗਤੀ ਵਲ ਲੈਣਾ), ਅਦਾਗੀ—ਬੇਦਾਗ, ਸਜਾਗੀ—ਚੇਤਨ,

## 3

In name a child,
he was the very patron of prophets,
the master of heavens and the abjurer of all things gaudy.
The only relation he recognised was that with the Creator.
Being one with God,
he was the destroyer of evil.
He led a life of renunciation.
Like a lamp burning within a pot,
he did not display his greatness.
He was praised by all for his love of God.
He was an ascetic without blemish.
An awakened soul,
he was,
to the best possible extent,
ever in the company of godly persons,
reciting hymns,
singing panegyrics and delivering discourses.

